ਜਿਨ ਅੰਮ੍ਰਿਤ ਅੰਮ੍ਰਿਤ ਭਏ ਗੁਰ ਸਤ ਗੁਰ ਅਮਰ ਪ੍ਰਕਾਸ਼

ੴ ਸ੍ਰੀਵਾਹਿਗੁਰੂਜੀਕੀਫਤਹ



ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।

ਜਦ ਅਸੀਂ ਆਪਨੀ ਕੌਮ ਦੀ ਹਾਲਤ ਵਲ ਨਜਰ ਕਰਦੇ ਹਾਂ ਭੁਦ ਹਰ ਦਿਨ ਇਕ ਅਚਰਜ ਉਤਰਾਉ ਦੀ ਸੂਰਤ ਨਜ਼ਰ ਆਉਂਦੀ ਹੈ। ਜ਼ਾਹਰ ਦਾਰੀ, ਦਿਖਾਵਾ, ਲੰਮੇ ਚੌੜੇ ਲੈਕਚਰ ਭੇ ਤਿੰਨ ਤਿੰਨ ਮੀਲ ਲੰਮੇ ਮਜ਼ਮੂਨ ਤਾਂ ਜਰੂਰ ਕੌਮੀ ਭਰਕੀ ਦੇ ਨਸ਼ਾਨ ਦਖਾਲ ਰਹੇ ਹਨ, ਪਰ ਜਦ ਜੀਵਨਾਂ ਵਲ ਡਿਠਾ ਜਾਂਦਾ ਹੈ, ਤਦ ਜਰੂਰ ਆਸ ਦਾ ਲਕ ਦੂਹਰਾ ਹੋ ਜਾਂਦਾ ਹੈ।ਉਹ ਸਿਖੀ ਦੇ ਪਵਿਤ੍ਰ ਨਜਮ, ਉਹ ਆਤਮਾ ਨੂੰ ਸੁਧ ਕਰਨੇ ਵਾਲੇ ਭਜਨ ਸਿਮਰਨ ਉਹ ਟੁਟਿਆਂ ਨੂੰ ਗੰਢਨ ਵਾਲੀ ਅੰਮ੍ਰਿਤ ਦੀ ਮ੍ਯਾਦਾ, ਅਕਾਸ ਦੀ ਪੀਂਘ ਵਾਙੂ ਗੁਮ ਹੁੰਦੀ ਜਾਂਦੀ ਹੈ । ਜ਼ੁਬਾਨਾਂ ਵਿਚ ਸਤਜਾ ਤੇ ਬਚਨਾਂ ਵਿਚ ਬਰਕਤ ਨਹੀ ਲਝਦੀ। ਕਾਰਣ ਇਹੋ ਲਝਦਾ ਹੈ ਕਿ ਜ਼ੁਬਾਨੀ ਤੋਪਾਂ ਤਾਂ ਬਹੁਤ

ਦਗਦੀਆਹਨ । ਪਰ ਨਿਸਾਨੇ ਪੁਰ ਕੋਈ ਗੋਲੀ ਨਹੀ ਬੈਠਦੀ ਜਾਪਦੀ। ਇਸਦੇ ਮੂਲ ਵਿਚ ਜਦ ਦ੍ਰਿਸਟ ਦੇਈਏ ਤਦ ਕੁਝ ਕਲਈ ਖੁਲਦੀ ਜਾਪਦੀ ਹੈ। ਕਈ ਵੇਰੀ ਡਿਠਾ ਹੋਊ ਕਿ ਜੋਬੀਜ ਬਲ ਵਾ-ਲੀ ਭੋ ਵਿਚ ਬੀਜੇ ਜਾਣ ਅਰ ਉਨ੍ਹਾਂ ਦੀ ਸਿੰਜਾਈ ਗੋਡੀ ਤੇ 'ਰਾਖੀ ਚੰਗੀ ਤਰਾਂ ਹੁੰਦੀ ਰਹੇ,ਉਹ ਬਹੁਤ ਉਤਮ ਫਲ ਲਿਆਉਂਦੇ ਹਨ । ਪਰ ਜੇ ਮਾੜੀ ਭੋਂ ਹੋਵੇ ਅਰ ਪਾਣੀ ਆਦਿਕ ਦੇਣ ਤੋਂ ਘਾਉਲ ਕੀਤੀ ਜਾਵੇ ਤਦ ਉਸੇ ਬੀਜ ਦਾ ਫਲ ਨਿਕੰਮਾ ਪੈਂਦਾ ਹੈ। ਇਹੋ ਉਦਾਹਰਨ ਸਾਡੇ ਪੁਰ ਘਟਦੀ ਹੈ। ਜਦ ਖਾਲਸਾ ਕੌਮ ਵਿਚ ਤ੍ਰੀਮਤਾਂ ਸਚੀਆਂ ਸਿੰਘਣੀਆਂ ਹੁੰਦੀਆਂ ਸਨ, ਜਤ ਸਤ ਧਰਮ ਪਾਲਦੀਆਂ ਸਨ ਪਾਠ ਭਜਨ ਨਿਤ ਨੇਮ ਵਿਚਦ੍ਰਿੜ ਸਨ, ਤਦ ਕੈਸੇ ਸੂਰੇ ਤੇ ਧਰਮੀ ਸਿੰਘ ਜਗਤ ਵਿਚ ਪ੍ਰਗਟ ਹੋਕੇ ਧਰਮ ਤੇ ਦੇਸ ਦੀਰਖਯਾ ਕਰਦੇ ਰਹੇ ਹਨ,ਪਰ ਜਦ ਤੋਂ ਸਿੰਘਾਂ ਦੀਆਂ ਇਸਤ੍ਰੀਆਂ ਨੇ ਆਲਸ ਮੂਰਖਤਾ ਕਬਰਾਂ ਮੜੀਆ ਦੀ ਪੂਜਾ, ਸਿਆਪਿਆਂ ਵਿਚ ਸਰੀਰ ਦੀ ਦੁਰਗਤੀ ਗੁਰੂ ਸਾਹਿਬ ਵਲੋਂ ਬੇਮੁਖਤਾਈ ਫੜੀ ਤਦ ਤੋਂ ਹੀ ਕੌਮ ਡਿਗਣ ਲਗ ਗਈ, ਅਰ ਦਿਨੋਂ ਦਿਨ ਡਿਗਦੀ ਜਾ ਰਹੀ ਹੈ।

ਬਚਪਨ ਇਕ ਐਸੀ ਅਵਸਥਾ ਹੈ ਕਿ ਜਿਸ

ਵਿਚ ਪੁਰਖ ਦੀ ਜਿੰਦਗੀ ਸਚੇ ਵਿਚ ਢਲਦੀ ਹੈ । ਮਾਵਾਂ ਉਸ ਉਮਰ ਦਾ ਸਚਾ ਹਨ, ਜੈਸੀ ਮਾਂ ਹੁੰਦੀ ਹੈ, ਬਚੇ ਉਸੀ ਢਾਂਚ ਦੇ ਹੁੰਦੇ ਹਨ । ਮਾਂਵਾਂ ਜਦ ਆਪਣੇ ਧਰਮ ਨੂੰ ਨਹੀਂ ਸਮਝਦੀਆਂ ਤਦ ਬਚੇ ਕੀ ਸਮਝਣ । ਮਾਵਾਂ ਗੁਰੂ ਘਰ ਨੂੰ ਜਦ ਛਡ ਕੇ ਭਟਕਨ ਤਦ ਬਚੇ ਕਿਥੋਂ ਦ੍ਰਿੜ ਸੁਭਾਵ ਵਾਲੇ ਹੋਣ । ਜਿਸ ਮਾਤਾ ਨੂੰ ਜਪੁਜੀ ਸਾਹਬ ਕੰਠ ਨਹੀਂ ਉਸਦੇ ਪੁਤ੍ਰ ਨੂੰ ਪਹਲੀ ਪੌੜੀ ਕਿਥੋਂ ਯਾਦ ਹੋਵੇ ? ਜਿਸ ਮਾਤਾ ਨੇ ਗੁਰੂ ਸਾਹਬ ਜੀ ਦੇ ਅਦਭੁਤ ਪ੍ਰਸੰਗ ਤੇ ਖਾਲਸੇ ਦੀ ਬਹਾਦਰੀ ਦੇ ਕਾਰਨਾਮੇ ਨਾ ਸੁਣੇ ਹੋਣ, ਉਸਦੇ ਬਚੇ ਨੂੰ ਬਹਾਦਰੀ ਦੇ ਉਮੰਗ ਭਰੇ ਸੰਕਲਪ ਕਿਥੋਂ ਨਸੀਬ ਹੋਣ । ਪੁਰਾਣੇ ਲੋਕ ਇਕ ਵਯਾਖਯਾ ਦਸਦੇ ਹਨ, ਕਿ ਇਕ ਵੇਰ ਇਕ ਅਯਾਲੀ ਕਿਸੇ ਸ਼ੇਰ ਦੇ ਸਜਾਏ ਬਚੇ ਨੂੰ ਚਕ ਲਿਆਇਆ, ਅਰ ਭੇਡਾਂ ਬਕਰੀਆਂ ਵਿਚ ਰਲਾ ਦਿਤਾ, ਇਹ ਬਚਾ ਭੇਡਾਂ ਬਕਰੀਆਂ ਵਿਚ ਪਲਕੇ ਠੀਕ ਉਜਿਹਾ ਹੋ ਗਿਆ ਕਿ ਜਿਹੀਆਂ ਬਕਰੀਆਂ ਹੁੰਦੀਆਂ ਹਨ । ਉਹ ਸ਼ੇਰ ਵਾਲੀ ਬਹਾਦਰੀ ਹੌਸਲਾ ਤੇ ਬੀਰਤਾ ਕਿਤੇ ਅਜਿਹੀਆਂ ਲੁਕੀਆਂ ਕਿ ਉਹ ਸ਼ੇਰ ਸੂਰਤ ਵਾਲਾ ਜੰਤੂ ਭੇਡ ਸੁਭਾਵ ਦਾ ਪਸ਼ੂ ਹੋ ਗਿਆ । ਭਲਾ ਜੇ ਕਦੀ ਇਹ ਬਚਾ

ਆਪਣੀ ਮਾਤਾ ਦਾ ਦੁਧ ਚੁੰਘਦਾ ਅਰ ਮਾਤਾ ਦੀ ਸੰਗਤ ਵਿਚ ਪਲਦਾ ਤਦ ਕਦੀ ਭੇਡ ਵਾਙੂ ਨਿਰਬਲ ਯਾ ਡਰਾਕੁਲ ਹੁੰਦਾ? ਕਦੀ ਨਹੀਂ। ਅਰ ਜੇਕਰ ਇਹ ਸ਼ੇਰ ਭੇਡਾਂ ਵਿਚ ਪਲਕੇ ਅਗੇ ਆਪਣੀ ਸੰਤਾਨ ਉਤਪਤ ਕਰਦਾ ਤਦ ਉਸਦੀ ਪੀੜ੍ਹੀ ਹੀ ਨਿਰਬਲਿਆਂ ਦੀ ਤੁਰ ਪੈਂਦੀ। ਪਰ ਭਾਗਾਂ ਨੂੰ ਇਕ ਦਿਨ ਇਕ ਸ਼ੇਰ ਨੇ ਭਭਕ ਮਾਰੀ, ਉਸ ਭੁਭਕ ਦੇ ਅਸਰ ਨਾਲ ਸ਼ੇਰ ਬਚਾ ਬੀ ਭਬਕਾਰਿਆ, ਅਰ ਆਪਣੇ ਜਾਤੀ ਸੁਭਾਵ ਦੇ ਜਾਗਣ ਕਰਕੇ ਸੰਗਤ ਦੀ ਭੈੜੀ ਰੰਗਤ ਤੋਂ ਛੁਟਿਆ। ਪਰ ਐਨਾ ਅਸਰ ਫੇਰ ਬੀ ਰਿਹਾ ਕਿ ਭੇਡ ਦੀ ਆਵਾਜ ਸੁਣ ਕੇ ਪਹਲੇ ਜਰਾ ਠਿਠਕ ਜਾਂਦਾ ਅਰ ਕ੍ਰੋਧ ਜਰਾ ਚਿਰਕਾ ਭਟਕਦਾ।

ਠੀਕ ਇਹੋ ਦਸ਼ਾ ਖਾਲਸਾ ਕੌਮ ਦੀ ਹੈ। ਮਾਵਾਂ ਭੇਡਾਂ ਵਾਂਙ ਹੋ ਗਈਆਂ ਹਨ,ਤਿਨ੍ਹਾਂ ਦੀ ਸੰਗਤ ਨੇ ਸਿੰਘਾਂ ਦੇ ਸਾਰੇ ਗੁਣ ਕਢ ਕੇ ਸਿੰਘ ਬਚਿਆਂ ਨੂੰ ਗਿਦੜ ਵਤ ਕਰ ਦਿਤਾ ਹੈ, ਨਾ ਉਨ੍ਹਾਂ ਵਿਚ ਆਤਮਕ ਗੁਣ ਪ੍ਰਗਟੇ ਹਨ,ਨਾ ਸਰੀਰਕ। ਅਸੀ ਅਖੀ ਦੇਖਦੇ ਹਾਂ ਕਿ ਸਿਖਾਂ ਦੇ ਪੁਤ੍ਰ ਹੋਰਨਾਂ ਬਾਲਕਾ ਵਾਙੂ ਝੂਠ ਬੋਲਦੇ,ਗਲ ਗਲ ਪੁਰ ਲੜਦੇ,ਗਾਲ੍ਹਾਂ ਕਢਦੇ, ਸਵਾਂ ਸੁਗੰਦਾ ਖਾਂਦੇ ਤੇ ਬਿਨਾ ਪਾਠ ਕੀਤੇ

ਖਾਂਦੇ ਪੀਂਦੇ ਤੇ ਸੌਂਦੇ ਹਨ, ਤਲਵਾਰ ਜਾ ਲੜਾਈ ਜਾਂ ਸਰਹੰਦ ਦੇ ਜੰਗ ਦਾ ਸਮਾਚਾਰ ਸੁਣਕੇ ਪੀਲੇ ਭੂਕ ਹੁੰਦੇ ਹਨ। ਓਹ ਜਾਤੀ ਗੁਣ ਸਦਾਚਾਰ ਭਗਤੀ ਨਿਤ ਨੇਮ ਵਿਚ ਪ੍ਰਪਕਤਾ ਸਤ ਵਕਤਾ ਹੋਣਾ, ਅਰ ਸਰੀਰ ਕਰਕੇ ਬਹਾਦਰੀ ਤੇ ਹੌਸਲੇ ਵਿਚ ਰਹਣਾ ਖੋਤੇ ਦੇ ਸਿਰੋਂ ਸਿੰਘ ਵਾਹੂ ਉਡ ਗਏ ਹਨ। ਹੁਣ ਅਸੀ ਬਾਲਾਂ ਨੂੰ ਖੇਡਦੇ ਵੇਖਕੇ ਕੇਵਲ ਕੇਸਾਂ ਤੋਂ ਫਰਕ ਕਰ ਸਕਦੇ ਹਾਂ ਕਿ ਇਹ ਬਾਲਕ ਸਿਖ ਹੈ। ਗੁਣਾਂ ਤੋਂ ਪਰਖਣ ਦੀ ਕੋਈ ਨਸਾਨੀ ਬਾਕੀ ਨਹੀ। ਜੇ ਕਦੀ ਮਾਵਾਂ ਗੁਰੂਮਤ ਵਿਚ ਦ੍ਰਿੜ ਹੁੰਦੀਆਂ ਤਦ ਸਾਨੂੰ ਇਸ ਭਜਾਨਕ ਦਸ਼ਾ ਦੇ ਦੇਖਣ ਦਾ ਕਦੀ ਮੌਕਾ ਨਾ ਮਿਲਦਾ। ਕਿਥੇ ਓਹ ਮਾਵਾਂ ਜੋ ਪੁਤ੍ਰਾਂ ਨੂੰ ਕਿਹਾ ਕਰਦੀਆਂ ਸਨ 'ਬਚਾ ਵੈਰੀਆਂ ਨਾਲ ਜੁਧ ਕਰਕੇ ਤੇਰੀ ਦੇਹ ਬਿਨਸ ਜਾਵੇ, ਅਰ ਲਹੂ ਵਿਚ ਲਿਬੜੀ ਲੋਥ ਤੇਰੀ ਮੈਨੂੰ ਦਿਸੇ, ਤਦ ਮੈਂ ਅਨੰਦ ਹੋਵਾਂ ਗੀ, ਪਰ ਜੇ ਰਣ ਵਿਚ ਪਿਠ ਦੇਕੇ ਜਿੰਦ ਬਚਾ ਆਇਓਂ ਤਦ ਮੈਂ ਆਪਣੇ ਆਪ ਨੂੰ ਔਤ ਜਾਣਕੇ ਤੇਰੇ ਮਥੇ ਨਹੀਂ ਲਗਾਂਗੀ'। ਕਿਥੇ ਅਜਕਲ ਦੀਆਂ ਮਾਵਾਂ, ਜੋ ਪੁਤ੍ਰ ਨੂੰ ਦਮੜੀ ਪਿਛੇ ਝੂਠ ਬੋਲਣ ਦਾ ਵਲ ਸਖਾਲਦੀਆਂ ਹਨ। ਕਿਥੇ ਓਹ ਬਹਾਦਰ ਸਿੰਘ-ਣੀਆਂ ਜੋ ਗਰਭ ਦੇ ਦਿਨਾਂ ਵਿਚ ਨਿਤ ਨੇਮ ਦੇ

ਮਗਰੋਂ ਇਹ ਪ੍ਰਾਰਥਨਾਂ ਕਰਦੀਆਂ ਸਨ, ਕਿ ਧਰਮੀ ਤੇ ਬਹਾਦਰ ਸੰਤਾਨ ਬਖਸ਼ਣੀ, ਨਹੀਂ ਤਾਂ ਮੈਨੂੰ ਪੀੜਾ ਤੋਂ ਛੁਡਾ ਲਵੋ। ਕਿਥੇ ਅਜਕਲ ਦੀਆਂ ਸਿਖਣੀਆਂ ਜੋ ਬੜੇ ਤਰਲਿਆਂ ਨਾਲ ਕਹਿੰਦੀਆਂ ਹਨ 'ਕਿਸੇ ਦੀ ਭਾਗੀ ਮੇਰੀ ਗੋਦ ਹਰੀ ਹੋਵੇ, ਭਾਵੇਂ ਭੈੜਾ ਹੀ ਹੋਵੇ, ਪਰ ਮੇਰੀਆਂ ਅਖਾਂ ਅਗੇ ਬੂਟਾ ਖੇਡਦਾ ਦਿਸੇ। ਭਾਵੇਂ ਲਾਲਾਂ ਵਾਲੇ ਫਕੀਰਾਂ ਦੀ ਜੂਠ ਖਾਣੀ ਪਵੇ, ਪਰ ਉਲਾਦ ਜਰੂਰ ਹੋਵੇ' ਜਾਦੂ ਟੂਣੇ ਤਵੀਤ ਮੰਤ੍ਰ ਆਦਿ ਪਾਖੰਡ ਕਰਮ ਕਰਦੀਆਂ ਹਨ। ਅਰ ਆਪਣੇ ਸਤਗੁਰੂ ਨੂੰ ਛਡ ਕੇ ਸੰਤਾਨ ਦੀ ਖਾਤ੍ਰ ਹੋਰਥੇ ਹੋਰਥੇ ਭਟਕਦੀਆਂ ਹਨ, ਉਨ੍ਹਾਂ ਨੂੰ ਪੁਤ੍ਰਾਂ ਦੀ ਲੋੜ ਹੈ ਭਾਵੇਂ ਭੈੜੇ ਹੋਣ ਭਾਵੇਂ ਚੰਗੇ। ਇਸੇ ਕਰਕੇ ਸਿੰਘਾਂ ਦੇ ਘਰੀਂ ਗਿਦੜ ਜਨਮ ਧਾਰਨ ਲਗ ਪਏ ਹਨ।

ਜੇਕਰ ਸਾਡੀ ਕੌਮ ਦੀਆਂ ਇਸਤ੍ਰੀਆਂ ਦੀ ਇਹੋ ਦਸ਼ਾ ਰਹੀ ਤਦ ਕੌਮੀ ਤ੍ਰਕੀ ਦੇ ਸਾਰੇ ਸਾਧਨ ਜੋ ਅਜ ਕਲ ਹੋ ਰਹੇ ਹਨ ਇਸ ਵਾਕ ਅਨੁਸਾਰ ਨਿਸਫਲ ਹੋ ਜਾਣ ਗੇ।

< ਮੂਲਛੋਡਡਾਲੀਲਗੇ ਭੁਥੇਸੇਵਣਜਾਰਿਆ, >

ਅਰਥਾਤ ਜੜ੍ਹਾਂ ਨੂੰ ਪਾਣੀ ਨਹੀਂ ਦਿੰਦੇ ਪਰ ਟਾਹ-ਣੀਆਂ ਨੂੰ ਸਿੰਜਦੇ ਹਨ। ਸੋ ਕੁਝ ਗੁਣਕਾਰ ਨਹੀਂ

ਹੁਣ ਆਪ ਪੁਛੋ ਗੇ ਕਿ ਇਸਤ੍ਰੀਆਂ ਦੇ ਸੁਧਾਰ

ਦਾ ਕੀ ਢੰਗ ਹੈ? ਇਸ ਦੇ ਉਤਰ ਵਾਸਤੇ ਤਾਂ ਇਕ ਪੁਸਤਕ ਚਾਹੀਏ, ਪਰ ਇਥੇ ਇਕ ਅੰਗ ਦਾ ਵਰਨਨ ਕਰਦੇ ਹਾਂ।

ਸਾਡੀ ਕੌਮ ਦੀ ਧਾਰਮਕ ਤੇ ਸਰੀਰਕ ਜੜ੍ਹ ਅੰਮ੍ਰਿਤ ਹੈ ਅੰਮ੍ਰਿਤ ਦੇ ਗੁਣ ਸਭ ਪੁਰ ਪ੍ਰਗਟ ਹਨ। ਅੰਮ੍ਰਿਤ ਖਾਲਸਾ ਕੌਮ ਲਈ ਉਹ ਵਸਤੂ ਹੈ ਜੋ ਖੇਤੀ ਲਈ ਬਰਖਾ ਹੁੰਦੀ ਹੈ। ਇਹ ਬਰਖਾ ਪੁਰਖਾਂ ਪੁਰ ਤਾਂ ਕਿਤੇ ਕਿਤੇ ਹੋ ਰਹੀ ਹੈ, ਪਰ ਤੀਵੀਆਂ ਪੁਰ ਬਹੁਤ ਘਟ, ਅਨ ਹੋਈ ਦੇ ਤੁਲ ਹੈ। ਜਦ ਤੀਕ ਕਿ ਇਸਤ੍ਰੀਆਂ ਆਪਣੇ ਧਰਮ ਦੇ ਗੁਣਾਂ ਤੋਂ ਵਾਕਫ਼ ਹੋਕੇ, ਨਿਤ ਨੇਮ ਵਿਚ ਪਕਿਆ ਹੋਕੇ ਅੰਮ੍ਰਿਤ ਧਾਰਨ ਨਾ ਕਰਨ ਉਹ ਸਿੰਘਣੀਆਂ ਨਹੀਂ ਹਨ, ਉਹ ਅਨਮਤੀ ਸਮਝਣੀਆਂ ਚਾਹੀਏ। ਜਦ ਤੀਕ ਉਹ ਅੰਮ੍ਰਿਤ ਧਾਰਨ ਕਰਕੇ ਧਰਮ ਵਿਚ ਦ੍ਰਿੜ ਨਹੀਂ ਹੁੰਦੀਆਂ, ਤਦ ਤੀਕ ਆਪਣੀ ਸੰਤਾਨ ਨੂੰ ਕਦੇ ਧਰਮੀ ਨਹੀਂ ਬਣਾ ਸਕਦੀਆਂ। ਅਰ ਨਾ ਆਪ ਸਚ ਖੰਡ ਵਿਚ ਨਿਵਾਸ ਪਾ ਸਕਦੀਆਂ ਹਨ। ਅੰਮ੍ਰਿਤ ਛਕਣਾ ਆਤਮਕ ਵਿਵਾਹ ਹੈ। ਅੰਮ੍ਰਿਤ ਧਾਰੀ ਆਪਣੇ ਗੁਰਾਂ ਦਾ ਸਿਖ ਸਦਾਉਂਦਾ ਹੈ। ਅਰ ਸਤਗੁਰੂ ਉਸਦਾ ਹਲਤ ਪਲਤ ਸ੍ਵਾਰਦੇ ਹਨ। ਜਿਸ ਪ੍ਰਕਾਰ

ਵਿਹਾਹ ਹੋਣ ਨਾਲ ਇਸਤ੍ਰੀ ਨੂੰ ਭਰਤੇ ਦੀ ਸੇਵਾ ਤੇ ਭਗਤੀ ਕਰਨੀ ਉਚਿਤ ਹੁੰਦੀ ਹੈ, ਅਰ ਭਰਤਾ ਨੂੰ ਉਸਦੀ ਰਾਖੀ ਆਦਰ ਤੇ ਬਚਾਉ ਦੀ ਲਾਜ ਹੁੰਦੀ ਹੈ, ਇਸੀ ਪ੍ਰਕਾਰ ਸਿਖ ( ਸਿਖਣੀਆਂ ) ਨੂੰ ਅੰਮ੍ਰਿਤ ਛਕ ਕੇ ਗੁਰੂ ਦੇ ਵਾਕਾਂ ਪੁਰ ਤੁਰਨਾਂ ਜਰੂਰੀ ਹੁੰਦਾ ਹੈ, ਅਰ ਗੁਰੂ ਸਾਹਬ ਬਿਰਦ ਦੀ ਲਾਜ ਜਾਣ ਕੇ ਉਸ ਸਿਖ ਦੀ ਦੀਨ ਦੁਨੀ ਵਿਚ ਰਖਯਾ ਕਰਦੇ ਹਨ, ਅਰ ਭਜਨ ਸਿਮਰਨ ਵਿਚ ਬਹੁਤ ਸਹਾਇਤਾ ਦੇਕੇ ਲੋਕ ਪ੍ਰਲੋਕ ਸ੍ਵਾਰਦੇ ਹਨ। ਜੈਸਾ ਕਿ ਵਾਕ ਹੈ।

ਸਤਗੁਰ ਸਿਖ ਕੇ ਬੰਧਨ ਕਾਟੇ।
ਗੁਰ ਕਾ ਸਿਖ ਬਿਕਾਰ ਤੇ ਹਾਟੇ।

ਜੋ ਲੋਕ ਸਿਖ ਸਦਵਾ ਕੇ ਅਪਨੇ ਸਤ ਗੁਰਾਂ ਦੀ ਛੁਟ ਹੋਰਨਾਂ ਦੀ ਸੇਵਾ ਕਰਦੇ ਹਨ,ਅਰ ਹੋਰਨਾਂ ਥੀਂ ਪ੍ਰਾਰਥਨਾ ਕਰਦੇ ਤੇ ਉਨ੍ਹਾਂ ਦੇ ਆਗੇ ਝਿਗਦੇਹਨ ਓਹ ਮਨਮੁਖੀਏ ਸਦਾਉਂਦੇ ਹਨ, ਸਤਗੁਰੂ ਉਸਦੀ ਕਦੀ ਸਹਾਇਤਾ ਨਹੀਂ ਕਰਦੇ,ਅਰ ਨਾ ਦੂਜੇ ਪਾਸਿਓਂ ਖੈਰ ਮਿਲਦੀ ਹੈ। ਜਿਸ ਪ੍ਰਕਾਰ ਬਿਭਚਾਰੀ ਇਸਤ੍ਰੀ ਨੂੰ ਨਾ ਆਪਣਾ ਭਰਤਾ ਕਬੂਲਦਾ ਨਾ ਕਿਤੇ ਹੋਰਥੇ ਢੋਈ ਲਝਦੀ, ਉਸਦਾ ਜੀਵਨ ਹੀ ਨਿਸਫਲ ਹੋ ਜਾਂਦਾਹੈ। ਇਸੀ ਤਰ੍ਹਾਂ ਜੋ ਸਿਖ ਗੁਰੂ

ਨੂੰ ਛਡਕੇ ਦੂਜੇ ਪਾਸੇ ਨਜਰ ਕਰਦੇ ਹਨ, ਬਿਭ-ਚਾਰੀ ਇਸਤ੍ਰੀ ਵਤ ਹਨ ਇਸ ਪੁਰ ਭਾਈ ਗੁਰ ਦਾਸ ਜੀ ਦੀ ਇਹ ਆਗਜ਼ਾ ਹੈ ॥

ਲੋਗ ਬੇਦ ਗਜ਼ਾਨ ਉਪਦੇਸ ਹੈ ਪਤਿਬ੍ਰਤਾ ਕਉ,
ਮਨ ਬਚਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ।
ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ,
ਤੀਰਥ ਬਰਤ ਪੂਜਾ ਨੇਮ ਨੜਕਾਰ ਹੈ।
ਹੋਮ ਜਗ ਭੋਗ ਨਈਵੇਦ ਨਹੀਂ ਦੇਵੀ ਦੇਵ,
ਰਾਗ ਨਾਦ ਬਾਦ ਨ ਸੰਬਾਦ ਆਨ ਦ੍ਵਾਰਹੈ।
ਤੈਸੇ ਗੁਰ ਸਿੱਖਨ ਮੇਂ ਏਕ ਟੇਕ ਹੀ ਪ੍ਰਧਾਨ,
ਆਨ ਗਜ਼ਾਨ ਧਜ਼ਾਨਸਿਮਰਨਬਿਭਚਾਰਹੈ।

ਅਰਥ—ਜਿਸਤਰਾਂ ਵੇਦਾਂ ਸ਼ਾਸਤ੍ਰਾਂ ਵਿਚ, ਗਿਆਨ ਵਿਚ ਅਰ ਆਮ ਲੋਕਾਂ ਦੀ ਕਹਵਤ ਵਿਚ ਇਹ ਗਲ ਹੈ ਕਿ ਪਤਿਬ੍ਰਤਾ ਇਸਤ੍ਰੀ ਦਾ ਕਰਮ ਇਹ ਹੈ ਕਿ ਮਨ ਬਾਣੀਤੇ ਕਰਮਾਂ ਕਰਕੇ ਸ੍ਵਾਮੀ ਦੀਸੇਵਾਕਰੇ ਜੇ ਕਰ ਇਸ ਨੂ ਛਡ ਕੇ ਹੋਰ ਨਾਮ, ਇਸਨਾਨ, ਦਾਨ,ਸੰਜਮ,ਜਪ,ਤਪ,ਤੀਰਥ,ਵਰਤ, ਪੂਜਾ,ਨੇਮ, ਹੋਮ,ਜਗ,ਭੋਗ, ਨਈਵੇਦ,ਦੇਵੀਦੇਉਤੇ,ਰਾਗ, ਨਾਦ ਬਾਦ,ਸੰਬਾਦਿ ਆਦਿਕਰਮ ਕਰੇ ਤਦ ਸਾਰੇ ਕਰਮ ਬਿਭਚਾਰ ਦੇ ਤੁਲ ਸਮਝੇ ਜਾਂਦੇ ਹਨ, ਸ੍ਵਾਮੀ ਦੀ ਸੇਵਾ ਕਰਨੀ,ਉਸਦੀ ਆਗਜ਼ਾ ਵਿਚ ਰਹਨਾ ਹੀ

ਉਸਦਾ ਧਰਮ ਹੈ, ਤਿਵੇਂ ਗੁਰੂ ਕੇ ਸਿਖਾਂ ਦੇ ਮਤ ਵਿਚ ਇਹ ਧਰਮ ਹੈ ਕਿ ਕੋਈ ਸਿਖ ਸਤਗੁਰਾਂ ਤੋਂ ਬਾਝ ਕਿਸੇ ਵਲ ਨਜਰ ਟ.ਾ ਕਰੇ, ਨਹੀਂ ਤਾਂ ਉਹ ਆਤਮਕ ਦੁਨੀਆਂ ਵਿਚ ਬਿਭਚਾਰੀ ਸਮਝਿਆ ਜਾਊ।

ਇਸ ਲਈ ਹਰੇਕ ਸਿਖ ਸਿਖਣੀ ਨੂੰ ਜੋਗ ਹੈ ਕਿ ਆਪਣੇ ਸਤਗੁਰਾਂ ਪੁਰ ਦ੍ਰਿੜ ਵਿਸ੍ਵਾਸ ਤੇ ਉਨ੍ਹਾਂ ਦੇ ਬਚਨਾਂ ਪੁਰ ਤੁਰਨ ਲਈ ਸਦੀਵ ਕਮਰ ਕਸਾ ਰਖੇ। ਇਸ ਉਪ੍ਰਲੇ ਪ੍ਰਸੰਗ ਸੀ ਇਹ ਸਿਧ ਹੁੰਦਾ ਹੈ ਕਿ ਅੰਮ੍ਰਿਤ ਛਡ ਕੇ ਪਤਿਬ੍ਰਤਾ ਇਸਤ੍ਰੀ ਵਤ ਗੁਰ ਮਤ ਵਿਚ ਪ੍ਰੇਮੀ ਤੇ ਪਕਿਆ ਹੋਣਾ ਸਾਡਾ ਮੁਖ ਧਰਮ ਹੈ। ਇਹ ਨਹੀਂ ਕਿ ਅਜ ਅੰਮ੍ਰਿਤ ਛਕਿਆ ਤੇ ਕਲ ਫੇਰ ਉਹੋ ਝੂਠ ਫਰੇਬ ਦਗੇ, ਪਰਦ੍ਰੋਹ ਤੇ ਕੁਰਹਤਾਂ ਦੇ ਭੋਗ ਭੋਗੇ ਜਾਣ।

ਜੋ ਇਸਤ੍ਰੀ ਪੁਰਖ ਅੰਮ੍ਰਿਤ ਛਕ ਕੇ ਧਾਰਮਿਕ ਜੀਵਨ ਵਲ ਲਗਦਾ ਹੈ ਸਤਗੁਰ ਸਹਾਇਤਾ ਕਰਕੇ ਉਸਨੂੰ ਨਾਮ ਦਾਮ ਬਖਸਕੇ ਜਨਮ ਮਰਨ ਥੋਂ ਰਹਤ ਕਰਦੇ ਹਨ।

ਖਾਲਸਾ ਕੌਮ! ਅਪਨੀ ਤਰੱਕੀ ਲਈ ਅੰਮ੍ਰਿਤ ਦੀ ਸੁਭ ਮ੍ਰਯਾਦਾ ਇਸਤ੍ਰੀਆਂ ਵਿਚ ਫੇਲਾਓ

ਖਾਲਸਾ ਕੌਮ! ਅਪਨੀ ਤ੍ਰੱਕੀ ਲਈ ਅੰਮ੍ਰਿਤ

ਦੀ ਸੁਭ ਮ੍ਰਯਾਦਾ ਇਸਤ੍ਰੀਆਂ ਵਿਚ ਫੈਲਾਓ ਨਹੀਂ ਤਾਂ ਆਪ ਦੇ ਸਾਰੇ ਜਤਨ ਅਫਲ ਹਨ। ਆਪਨੇ ਅਨੇਕ ਵਾਰ ਡਿਠਾ ਹੋਊ ਕਿ ਆਪਦੇ ਧਰਮੀ ਕੰਮਾਂ ਦੇ ਪੂਰੇ ਕਰਨ ਵਿਚ ਸਭ ਤੋਂ ਵਡੀ ਰੋਕ ਆਪ ਦੀ ਇਸਤ੍ਰੀ ਵੱਲੋਂ ਹੋਈ ਹੋਊ,ਅਰ ਹੋਰ ਸਾਰੀਆਂ ਰੋਕ-ਵਟਾਂ ਨੂੰ ਤੁਸਾਂ ਜਿਤ ਲਿਆ ਹੋਊ, ਪਰ ਆਪਣੀ ਅਰਧੰਗੀ ਦੇ ਹਠ ਨੂੰ ਤੋੜਨਾ, ਨਿਤ ਦੀ ਕਲਹ ਜਾਣਕੇ ਆਪ ਪਾਸੋਂ ਰਹ ਗਿਆ ਹੋਊ। ਛੇਕੜ ਆਪ ਕਿਰਕਿਰਾਕੇ ਇਸਤ੍ਰੀਦੇ ਆਖੇ ਲਗਕੇ ਧਰਮ ਦੇ ਵਿਰੁਧ ਕਰਮ ਕਰ ਬੈਠੇ ਹੋਵੋਗੇ। ਪਰ ਜੇਕਰ ਤੁਸਾਂ ਸਭ ਕੰਮ ਕਰਨ ਤੋਂ ਪਹਲੇ ਆਪਣੀ ਇਸਤ੍ਰੀ ਨੂੰ ਉਪਦੇਸਾਂ ਦ੍ਵਾਰਾ ਆਪਣੇ ਧਰਮ ਵਿਚ ਪਕਿਆਂ ਅਰ ਅੰਮ੍ਰਿਤ ਛਕਵਾ ਕੇ ਆਪਣੀ ਦੀਨ ਦੁਨੀਆਂ ਦੀ ਸਾਥਣ ਬਣਾ ਲਿਆ ਹੁੰਦਾ,ਤਦ ਆਪ ਨੂੰ ਇਹ ਤਕਲੀਫ਼ ਕਦੀ ਨਾ ਹੁੰਦੀ ਅਰ ਆਪ ਜ਼ਰੂਰ ਧਰਮ ਵਿਚ ਦੂਨੀ ਤ੍ਰੱਕੀ ਕਰਦੇ।

ਪਰ ਹੁਣ ਤਾਂ ਇਹ ਦਸ਼ਾ ਹੋ ਰਹੀ ਹੈ, ਕਿ ਪਿਤਾ ਸਿਖ ਹੈ, ਵਹੁਟੀ ਬੈਰਾਗਣ ਹੈ, ਪੁਤ ਰੰਗਾ ਚਾਰੀ ਹੈ, ਧੀ ਰਾਧਾ ਸੁਆਮੀਦੀ ਜੂਠ ਦੇ ਭੋਗ ਲਾਉਂਦੀ ਹੈ, ਸਾਹੁਰਾ ਟੱਬਰ ਬੀ ਇਸੇ ਤਰਾਂ ਚੂ ਚੂ ਦਾ ਮੁਰੱਬਾ ਤੇ ਹੋਰ ਸਾਰੇ ਸੰਬੰਧੀ ਬੀ ਮੀਨਾ ਬਾਜ਼ਾਰ ਦੀਆਂ

ਹੱਟਾਂ ਵਾਙੂ ਵਣ ਵਣ ਦੀ ਲਕੜਾਂ ਹੋ ਰਹੇ ਹਨ। ਇਕ ਸਿਖ ਵਿਚਾਰਾ ਕੀ ਕਰੇ! ਪਰ ਜੇ ਕਦੀ ਪਹਲੇ ਇਸਤ੍ਰੀ ਨੂੰ ਆਪਣੀ ਸਾਥਣ ਬਣਾ ਲਵੇ ਤਦ ਜ਼ਰੂਰ ਸਾਰੇ ਟੱਬਰ ਨੂੰ ਧਰਮੀ ਬਣਾਕੇ ਭਵਸਾਗਰ ਨੂੰ ਤਰ ਜਾਵੇ।

ਸੁਣਦੇ ਹਾਂ ਕਿ ਪੁਰਾਤਣ ਸਿੰਘ ਆਪਣੀ ਇਸਤ੍ਰੀ ਨੂੰ ਅੰਮ੍ਰਿਤ ਛਕਾਏ ਬਾਝ ਆਪਣੀ ਨਹੀਂ ਸਮਝਿਆ ਕਰਦੇ ਸਨ।

ਪਜ਼ਾਰੇ ਪਾਠਕ ਆਪ ਅੰਮ੍ਰਿਤ ਛਕੋ ਇਸਤ੍ਰੀ ਨੂੰ ਛਕਾਓ ਧੀਆਂ ਭੈਣਾਂ ਤੇ ਸਾਰੀ ਸੰਤਾਨ ਨੂੰ ਏਹ ਅਮੋਲਕ ਦਾਨ ਦੇਕੇ ਸੱਚੇ ਰਸਤੇ ਪਾਓ। ਨਹੀਂ ਤਾਂ ਅਕਾਲ ਪੁਰਖ ਦੇ ਹਜ਼ੂਰ ਆਪਣੀ ਇਸਤ੍ਰੀ ਅਰ ਬੱਚਿਆਂ ਦੇ ਪਾਪਾਂ ਦਾ ਤੁਹਾਨੂੰ ਜ਼ਰੂਰ ਭਾਗੀ ਹੋਣਾ ਪਵੇਗਾ।

## ਟ੍ਰੈਕਟਾਂ ਦਾ ਵੇਰਵਾ ਤੇ ਮੋਖ

| | | |
|---|---|---|
| ੩੪ | ਅਜ਼ਮਤ ਖਾਲਸਾ (ਉਰਦੂ) | /॥ |
| ੩੫ | ਪੰਜਾਬੀ ਦੀ ਦੂਜੀ ਪੋਥੀ | -/ |
| ੩੬ | ਨਦੀ ਕਿਨਾਰੇ ਰੁਖੜਾ | /। |
| ੩੭ | ਕੰਨਜ਼ਾ ਦੇ ਦੁਖੜੇ ਹਿੰਦੀ | ਧੇਲਾ |
| ੩੮ | ਹਾਇ ਹਾਇ ਬੱਚੀ ਤੂੰ ਕਿੱਥੋਂ ਹਿੰਦੀ | /। |
| ੩੯ | ਜੁਬਿੱਲੀ ਦੀ ਸੱਚੀ ਯਾਦਗਾਰ | ਮੁਫਤ |
| ੪੦ | ਤਿੰਨ ਕੁੰਜੀਆਂ | /। |
| ੪੧ | ਪਤਿਬ੍ਰਤ ਧਰਮ | /॥ |
| ੪੨ | ਸੁਸੀਲਾ ਰਸੋਈ ਦੇ ਵਿਸ਼ੇ ਪਰ | /॥ |
| ੪੩ | ਜੀਵਨ ਬ੍ਰਿਤਾਂਤ ਚੌਥੀ ਪਾਤਸ਼ਾਹੀ | /॥ |
| ੪੪ | ਔਥੜ ਜੱਟ ਤੇ ਸੌਥੜ ਸਾਧੂ | /।॥ |
| ੪੫ | ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘਜੀ ਲਾਉਣੀਆਂ ਵਿੱਚ | -/। |
| ੪੬ | ਦਾੜ੍ਹੀ ਦੀ ਦੁਰਗਤ | ਪੈਸੇ ਦੇ ਚਾਰ |
| ੪੭ | ਜੋ ਪੱਟੀ ਸੁਆਦੋਂ ਪੱਟੀ | /।॥ |
| ੪੮ | ਸਿੰਘ ਸਿਪਾਹੀ ਚੀਨ ਦੀ ਅਮੀਰਜ਼ਾਦੀ | -/ |
| ੪੯ | ਅਣਮੁਲੀ ਟਹਲਣ | ਧੇਲਾ |
| ੫੦ | ਭੂਤਾਂ ਦੀ ਜੰਞ | /॥ |
| ੫੧ | ਰਾਜਾ ਜੀ ਮਿਸ ਸਨੀਕਸਬੀ | ਛਪਦੀਹੈ |
| ੫੨ | ਜੰਗ ਚਮਕੌਰ | -/ |
| ੫੩ | ਖਾਲਸਾ ਗੁਰ ਮੰਤ੍ਰ | /॥ |

ਲੇਖਕ-ਸਕਤ੍ਰਖਾਲਸਾਟ੍ਰੈਕਟਸੋਸਾਇਟੀਅੰਮ੍ਰਿਤਸਰ